ਉਹਨੂੰ ਝਲਾਗੀ ਕਹਿੰਦੇ। ਜਦੋਂ ਮਾਂ ਹਿਲਾਉਂਦੀ ਦੋ ਚਾਰ ਵਾਰੀ ਬੱਚਾ ਸੌਂ ਜਾਂਦਾ, ਗੁਰਦੇਵ ਨੇ ਝਲਾਘੇ ਨੂੰ ਦ੍ਰਿਸ਼ਟਾਂਤ ਰੂਪ ਵਿਚ ਵਰਤਿਆ ਕਿ ਮਿੱਤਰਾ ਜਿਵੇਂ ਝਾਲਾਘੇ ਵਿਚ ਬੱਚਾ ਸੌਂ ਜਾਂਦਾ ਹੈ ਅੰਮ੍ਰਿਤ ਵੇਲੇ ਰੱਬ ਵੀ ਝੂਟੇ ਦੇਂਦਾ ਹੈ, ਤੂੰ ਸੌਂ ਨਾ ਜਾਈਂ। ਝਾਲਾਗੇ ਉਠ ਨਾਮ ਜਪ। ਤੁਸੀਂ ਕਿਤੇ ਆਪਣਾ ਤਜਰਬਾ ਕਰਨਾ ਸਾਰੇ, ਕਈ ਵਾਰ ਸਰੀਰ ਢਿੱਲਾ-ਮੱਠਾ ਹੁੰਦਾ ਹੈ ਤੇ ਸਾਰੀ ਰਾਤ ਪ੍ਰੇਸ਼ਾਨ ਰਹਿੰਦੇ ਹਾਂ ਪਰ ਪਤਾ ਨਹੀਂ ਚਾਰ ਵਜੇ ਨੀਂਦ ਕਿਥੋਂ ਆ ਜਾਂਦੀ ਹੈ, ਪਤਾ ਨਹੀਂ ਕਿਥੇ ਖਲੋਤੀ ਹੁੰਦੀ ਹੈ ਸਾਰੀ ਰਾਤ ਪਾਸੇ ਵੱਟਦਿਆਂ ਲੱਗ ਜਾਂਦੀ ਹੈ ਬੜੇ ਪ੍ਰੇਸ਼ਾਨ, ਦਵਾਈ ਵੀ ਖਾਂਦੇ ਹਾਂ, ਪਰਿਵਾਰ ਦੇ ਮੈਂਬਰ ਮੁੱਠੀਆਂ ਚਾਪੀਆਂ ਕਰਦੇ ਨੇ ਕਿ ਟਿਕ ਜਾਵੇ, ਨੀਂਦ ਨਹੀਂ ਆਉਂਦੀ ਪਰ ਚਾਰ ਵਜੇ ਆਪਣੇ ਆਪ ਢਾਹ ਲੈਂਦੀ ਹੈ। ਗੁਰੂ ਬਾਬਾ ਕਹਿੰਦਾ ਹੈ ਨੀਂਦ ਨਾ ਸਮਝ ਮੌਤ ਦੀ ਮੌਤ, ਪਰਲੋ ਇਹਨੂੰ ਕਹਿੰਦੇ ਨੇ ਨਿਤ ਪਰਲੋ ਜਿਹੜੀ ਪਰਲੋ ਦੀਆਂ ਚਾਰ ਤਰ੍ਹਾਂ ਦੀਆਂ ਕਿਸਮਾਂ ਦੱਸੀਆਂ ਨਿਤ ਪਰਲੋ, ਨਵਿਤ ਪਰਲੋ, ਮਹਾਂ ਪਰਲੋ, ਗਿਆਨ ਪਰਲੋ, ਉਹਨਾਂ ਵਿਚ ਇਕ ਪਰਲੋ ਹੈ ਨੀਂਦ, ਇਸ ਨੂੰ ਕਹਿੰਦੇ ਨੇ ਨਿਤ ਪਰਲੋ।

'ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ॥
ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ॥'
(ਪੰਨਾ ੨੫੫)

'ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੋਇਓਹਿ॥
ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ॥
(ਪੰਨਾ ੧੩੮੩)

ਆਪਾ ਗੁਰੂ ਰਾਮਦਾਸ ਪਾਤਿਸ਼ਾਹ ਦੇ ਬਚਨ ਪੜ੍ਹਦੇ ਹਾਂ,
ਸਤਿਗੁਰੂ ਕਾ ਜੋ ਸਿਖ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰ ਨਾਵੈ॥

ਭਾਈ ਸਾਹਿਬ ਭਾਈ ਪ੍ਰਹਿਲਾਦ ਸਿੰਘ ਨੇ ਰਹਿਤਨਾਮੇ ਵਿਚ ਲਿਖਿਆ ਹੈ। 'ਭਗਤੇ ਕਾਲ ਗੁਰੂ ਗੀਤ ਨਾ ਗਾਵੇ। ਰਹਿਰਾਸ ਬਿਨਾ ਪ੍ਰਸਾਦ ਜੋ ਪਾਵੇ। ਬਾਰ ਮੁਖੀ ਸਿਖ ਤੇ ਜਾਨੋ। ਸਾ ਬਰਤਨ ਮਿਥਿਆ ਤਿਸ ਮਾਨੋ।' ਕਹਿੰਦੇ ਰਾਤ ਦੀ ਰੋਟੀ ਰਹਿਰਾਸ ਦੇ ਪਾਠ ਤੋਂ ਬਿਨਾਂ ਖਾਧੀ, ਸਵੇਰੇ ਗੁਰਬਾਣੀ ਨਹੀਂ ਪੜ੍ਹੀ ਤੇ ਤੂੰ ਬਿਲਕੁਲ ਝੂਠਾ ਹੈਂ ਝੂਠਾ।

ਕੁਰਬਾਨੀ ਤਿਨ੍ਹਾਂ ਗੁਰਸਿਖਾ ਪਿਛਲ ਰਾਤੀ ਉਠਿ ਬਹੰਦੇ॥
ਕੁਰਬਾਣੀ ਤਿਨ੍ਹਾਂ ਗੁਰਸਿਖਾ ਅੰਮ੍ਰਿਤ ਵੇਲੇ ਸਰਿ ਨਾਵੰਦੇ॥
ਕੁਰਬਾਣੀ ਤਿਨ੍ਹਾਂ ਗੁਰਸਿਖਾ ਗੁਰਬਾਣੀ ਨਿਤਿ ਗਾਏ ਸੁਣੰਦੇ॥
ਕੁਰਬਾਣੀ ਤਿਨ੍ਹਾਂ ਗੁਰਸਿੱਖਾ ਮਨਿ ਮੇਲੀ ਕਰਿ ਮੇਲਿ ਮਿਲੰਦੇ॥
ਕੁਰਬਾਣੀ ਤਿਨ੍ਹਾਂ ਗੁਰਸਿਖਾ ਭਾਇ ਭਗਤਿ ਗੁਰਪੁਰਬ ਕਰੰਦੇ॥
ਗੁਰੂ ਸੇਵਾ ਫਲੁ ਸੁਫਲ ਫਲੰਦੇ॥੩॥ (ਪੰਨਾ ੧੨)

ਅਕਾਲ ਸ੍ਰੀ ਵਾਹਿਗੁਰੂ ਪਰਮ ਬੀਜੀਏ ਮੰਤਰ ਸਰਬ ਜਾਪ ਕੋ ਜਪਾਏ ਕਏਉ॥ ਆਦਿ ਅਰ ਅੰਤ ਕਿਥੇ ਲਿਖਿਆ। ਸਰਬ ਲੋਹ ਗ੍ਰੰਥ ਵਿਚ ਵਾਹਿਗੁਰੂ ਮੰਤਰ ਮਹਾਨਤਾ ਦੀ ਗੱਲ ਕਰ ਰਹੇ ਹਾਂ। ਆਪਾਂ ਸਰਬ ਲੋਹ ਗ੍ਰੰਥ ਦੇ ਤਾਂ ਪੇਜ 'ਤੇ ਲਿਖਿਆ ਹੈ 'ਸਤਿ ਅਕਾਲ ਸ੍ਰੀ ਵਾਹਿਗੁਰੂ ਪਰਮ ਬੀਜਿਆ ਮੰਤਰ ਸਰਬ ਜਾਪ ਕੋ ਜਪਾਏ ਕਏਉ ਆਦਿ ਅਰ ਅੰਤ॥' ਹਜੂਰ ਦਸਮ ਪਾਤਿਸ਼ਾਹ ਨੇ ਇਹ ਵੀ ਫੁਰਮਾਇਆ- 'ਸਾਹਿਬ ਗੋਬਿੰਦ ਸਿੰਘ ਫਤਿਹ ਸਤਿਗੁਰੂ ਕੀ, ਵਾਹਿਗੁਰੂ ਸਚ ਮੰਤਰ ਅਖਹਿ।' ਵਾਹਿਗੁਰੂ ਸਿਮਰਨ ਕਰਨ ਵਾਲਾ ਸੰਸਾਰ ਸਮੁੰਦਰ ਤੇ ਪ੍ਰਤੱਖ ਸਮੁੰਦਰ ਵਿਚ ਨਹੀਂ ਡੁੱਬਦਾ। ਚਾਹੀਦਾ ਇਹ ਹੈ ਕਿ ਗੁਰੂ ਕਿਹਾ 'ਸਾਕਾਰ ਕਮਾਣ ਹੋ' ਗੁਰੂ ਕੀ ਕਰਨੀ ਕਾਹੇ ਧਾਵਾ। ਜੋ ਗੁਰੂ ਨੇ ਆਖਿਆ ਉਹਦੇ 'ਤੇ ਚਲਣ ਦਾ ਯਤਨ ਕਰੀਏ, ਨਿਤ ਵਾਹਿਗੁਰੂ ਮੁਖ ਨਾਮ ਜਪੋ, ਅਰਦਾਸ ਧਿਆਵਲ ਕੀ ਕਰੀਏ, ਮਨ ਕਾਮਨਾ ਪੂਰਨ ਹੋਵੇਗੀ। 'ਹਰ ਤੀਰਥ ਪ੍ਰੀਤ ਰਿਧੇ ਧਰੀਏ'

ਗੁਰੂ ਨਾਨਕ ਪਾਤਿਸ਼ਾਹ ਇਕ ਇਲਾਕੇ 'ਚ ਗਏ ਨੇ, ਉਹਨੂੰ ਇਤਿਹਾਸਕਾਰ ਵੀਰਾਂ ਨੇ ਤ੍ਰੀਆ ਰਾਜ ਲਿਖਿਆ ਹੈ। ਜਿਵੇਂ ਇੰਗਲੈਂਡ ਵਿਚ ਉਥੋਂ ਦੇ ਮਰਦਾਂ ਨੇ, ਉਥੋਂ ਦੀ ਮਹਾਰਾਣੀ ਨੂੰ ਮੁਖੀ ਮੰਨਿਆ ਹੈ। ਸਾਡੇ ਵਿਚ ਇਕ ਹਿਮਾਚਲ ਪ੍ਰਦੇਸ਼ ਹੈ, ਭਾਰਤ ਵਿਚ ਉਥੇ ਬੀਬੀ ਨੂੰ ਘਰ ਦਾ ਮੁਖੀ ਮੰਨਿਆ ਜਾਂਦਾ ਹੈ। ਇਸੇ ਤਰ੍ਹਾਂ ਪ੍ਰਤੀਕ ਹੁੰਦਾ ਹੈ ਉਹਨਾਂ ਇਲਾਕਿਆਂ ਵਿਚ ਜਿਹੜੀਆਂ ਔਰਤਾਂ ਹੋਣਗੀਆਂ ਘਰ ਦੀਆਂ ਮੁਖੀ ਹੋਣਗੀਆਂ। ਇਸ ਕਰਕੇ ਇਤਿਹਾਸਕਾਰ ਵੀਰਾਂ ਨੇ ਉਸ ਇਲਾਕੇ ਨੂੰ ਲਿਖਿਆ ਤ੍ਰੀਆ ਰਾਜ। ਜਦੋਂ ਗੁਰੂ ਪਾਤਿਸ਼ਾਹ ਤ੍ਰੀਆ ਰਾਜ ਵਿਚ ਗਏ ਤਾਂ ਉਥੇ ਮਹਾਰਾਜ ਨੇ ਬੀਬੀਆਂ ਨੂੰ ਉਪਦੇਸ਼ ਦਿੱਤਾ। ਨਾ ਚਲਾਏ ਤਾਂ ਆਪਣੇ ਮਨ ਨੂੰ ਚਲਾਏਮਾਨ ਨਾ ਕਰਿਆ ਜੇ। ਕਿਸੇ ਦੀ ਚਮੜੀ ਨੂੰ ਵੇਖ ਕੇ ਬੀਬੀਆਂ ਕਹਿੰਦੀਆਂ ਮਹਾਰਾਜ ਜੀ ਕੀ ਕਰੀਏ ? ਗੁਰੂ ਨਾਨਕ ਪਾਤਿਸ਼ਾਹ ਫ਼ੁਰਮਾਉਂਦੇ 'ਧੀਉ ਟਹਿਲ ਬਣਾਏ ਕੀਜੇ ਸੋ ਦੀਪ ਮਾਣ ਕੇ ਬੇਟਾ ਮਾਣ।' ਹੰਕਾਰ ਛੱਡ ਕੇ ਉਹਨੂੰ ਆਪਣਾ ਵੀਰ ਜਾਣ ਕੇ ਗੁਰਮੁਖ ਜਾਣ ਕੇ ਉਹਦੀ ਸੇਵਾ ਕਰਨੀ, ਵਾਹਿਗੁਰੂ ਜਪੋ ਮੁਖ ਜਾਏ ਭਵ ਜਾਣੇ ਦੁਖ ਦੇਖ ਸੋ ਖਰੀਦ ਸਿਉ ਸੰਤੋਖ ਸਿੰਘ ਭਾਨ ਕੇ। ਜਿਵੇਂ ਕਹਿੰਦੇ ਹਨ ਭਾਨ ਸੂਰਜ ਪ੍ਰਕਾਸ਼ ਦੇਂਦਾ ਹੈ, ਇਸੇ ਤਰ੍ਹਾਂ ਵਾਹਿਗੁਰੂ ਮੰਤਰ ਦੇ ਜਾਪ ਨਾਲ ਤੁਹਾਡੇ ਅੰਦਰ ਚਾਨਣ ਹੋਵੇਗਾ। ਵਾਹਿਗੁਰੂ ਅਗਰ ਅਗੋਚਰ ਅਗਾਧ ਜੋਏ ਕਾਏ ਕੋ ਬਖਾਨੇ ਗੁਰ ਸਿੰਘ ਵਾਏ ਵਾਏ ਹੈ।

ਸੋ ਇਸ ਕਰਕੇ ਹੁਣ ਆਪਾਂ ਪੰਗਤੀਆਂ ਸਰਵਣ ਕੀਤੀਆਂ ਗੁਰੂ ਹੁਕਮਨਾਮੇ ਦੀਆਂ ਇਹ ਸਰਵਨ ਕੀਤਾ ਹੈ :

ਗੁਰ ਕੇ ਚਰਨ ਜੀਅ ਕਾ ਨਿਸਤਾਰਾ॥

ਗੁਰੂ ਕੇ ਚਰਨ ਗੁਰੂ ਕਾ ਉਪਦੇਸ਼ ਹੈ, ਅਸੀਂ ਹੁਣੇ ਉਚਾਰਿਆ। ਵਾਹਿਗੁਰੂ ਮੰਤਰ, ਮੂਲ-ਮੰਤਰ ਮਿਲੇਗਾ ਸਾਨੂੰ ਅੰਮ੍ਰਿਤ ਰਾਹੀ। ਜਿਹੜੇ ਗੁਰਮੁਖ ਪਿਆਰੇ ਇਸ ਉਪਦੇਸ਼ ਨਾਲ ਜੁੜ

ਗਏ ਹਨ, ਉਹ ਸੰਸਾਰ ਪ੍ਰਪੰਚ ਤੋਂ ਤਰ ਗਏ ਹਨ, ਕਿੰਨਾ ਕੁ ਟਾਇਮ ਲੱਗਾ, ਭਲਾ ਕਿੰਨੀ ਕੁ ਇੰਤਜ਼ਾਰ ਕਰਨੀ ਪਈ?

ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ ॥੧॥ਰਹਾਉ ॥

ਇਹ ਸੰਸਾਰ ਜਿਹੜਾ ਗੁਰਮੁਖੋ ਸਮੁੰਦਰ ਵਰਗਾ, ਸਮੁੰਦਰ ਕਿਉਂ ਆਖਿਆ? ਸਮੁੰਦਰ ਵਿਚ ਛੱਲਾਂ ਹੁੰਦੀਆਂ ਨੇ। ਮੌਸਿਆ ਦੀ ਰਾਤ ਨੂੰ ਬਿਲਕੁਲ ਸਮੁੰਦਰ ਸ਼ਾਤ ਹੁੰਦਾ ਹੈ ਤੇ ਪੂਰਨਮਾਸ਼ੀ ਦੀ ਰਾਤ ਨੂੰ ਉਹ ਉਛਾਲੇ ਮਾਰਦਾ ਹੈ, ਇਸੇ ਤਰ੍ਹਾਂ ਜਦੋਂ ਮਨੁੱਖ ਅਗਿਆਨ ਦੇ ਵੱਸ ਹੁੰਦਾ ਹੈ, ਉਹ ਰੋਟੀ ਖਾ ਕੇ ਗੁਰਮੁਖੋ ਘੁਰਾੜੇ ਮਾਰਦਾ ਹੈ। ਉਹਨੂੰ ਨਹੀਂ ਪਤਾ ਰੱਬ ਕੀ ਚੀਜ਼ ਹੁੰਦੀ ਹੈ, ਬੜਾ ਸ਼ਾਂਤ ਹੁੰਦਾ ਹੈ, ਗਿਆਨੀ ਬੰਦਾ ਅਗਿਆਨੀ ਹੁੰਦਾ ਹੈ, ਸੁੱਤੇ ਸਮੇਂ ਕੱਖ ਦਾ ਨਹੀਂ। ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਦੀ ਬਾਣੀ ਵਿਚ ਭਗਤਾਂ ਦਾ ਸ਼ਬਦ ਆਉਂਦਾ ਹੈ।

ਕਬੀਰ ਜਿਨਹੁ ਕਿਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ॥
ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ॥ ੧੮੧॥
(ਪੰਨਾ ੧੩੭੪)

ਮੈਨੂੰ ਇਹ ਗੱਲ ਉਦੋਂ ਬੜੀ ਮਨ ਨੂੰ ਅਸਰ ਕਰਦੀ ਹੈ, ਕਈ ਵਾਰ ਸਰੀਰ ਢਿੱਲਾ ਹੁੰਦਾ ਹੈ ਤੇ ਨਿਤਨੇਮ ਦਾ ਫ਼ਰਕ ਪੈ ਜਾਵੇ ਤਾਂ ਬੜੀ ਤਕਲੀਫ਼ ਹੁੰਦੀ ਏ, ਨਿਤਨੇਮ ਨਾ ਰਹਿ ਜਾਵੇ। ਅੱਜ ਜਦੋਂ ਨਾਲ ਦੇ ਪਰਿਵਾਰ ਦੇ ਮੈਂਬਰਾਂ ਨੂੰ ਘੁਰਾੜੇ ਮਾਰਦੇ ਤੇ ਮੌਜਾਂ ਕਰਦੇ ਵੇਖੀਦਾ ਹੈ; ਉਹਨਾਂ ਨੂੰ ਕੋਈ ਚਿੰਤਾ ਨਹੀਂ। ਨਾ ਉਹਨਾਂ ਨੇ ਗੁਰ-ਮੰਤਰ ਲਿਆ, ਨਾ ਅੰਮ੍ਰਿਤ ਛੱਕਿਆ ਤੇ ਨਾ ਉਹਨਾਂ ਨੂੰ ਪਤਾ ਹੈ। ਉਹ ਕਹਿੰਦੇ ਕਿਉਂ ਮਗਜ਼ ਮਾਰਦੇ ਹੋ, ਪੈ ਜਾਉ ਦਸ ਮਿੰਟ ਅਰਾਮ ਨਾਲ। ਤੁਹਾਡਾ ਗਲਾ ਠੀਕ ਹੋ ਜਾਊ ਅਸੀਂ ਜਾਣ ਤਾਂ ਲਿਆ।

ਬਾਬਾ ਕਬੀਰ ਕਹਿੰਦੇ ਹਨ ਕਿ ਬਲਾ ਗੱਲ ਪਾ ਲਈ। ਜਾਨਣ ਵਿਚ ਵੀ ਇਸ ਤਰ੍ਹਾਂ ਦੇ ਜੇ ਪੂਰਾ ਚਾਨਣ ਹੋ ਜਾਵੇ ਤਾਂ ਰਹਿਮਤਾਂ ਹੀ ਰਹਿਮਤਾਂ। ਮੈਂ ਪੂਰਨਮਾਸ਼ੀ ਦੀ ਰਾਤ ਤੋਂ ਦ੍ਰਿਸ਼ਟਾਂਤ ਇਹ ਲਿਆ ਕਿ ਪੂਰਨਮਾਸ਼ੀ ਦੀ ਰਾਤ ਚਿੱਟੀ ਹੁੰਦੀ ਹੈ। ਮੈਂ ਦਸਮ ਗ੍ਰੰਥ ਪੜ੍ਹਿਆ। ਮੈਨੂੰ ਪੰਗਤੀਆਂ ਕੰਠ ਹਨ। ਜਦੋਂ ਅਸੀਂ ਚਵੀ ਅਵਤਾਰਾਂ ਦਾ ਜ਼ਿਕਰ ਪੜ੍ਹਦੇ ਹਾਂ ਤਾਂ ਉਥੇ ਚੰਦਰਮਾ ਦਾ ਜ਼ਿਕਰ ਆਉਂਦਾ ਹੈ, ਜਿਹੜਾ ਚੰਦਰਮਾ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਕਹਿੰਦੇ ਹਨ ਕਾਮ ਦੀ ਉਤਪਤੀ ਕਰਦਾ ਹੈ। ਮੈਂ ਪੰਗਤੀਆਂ ਤੁਹਾਨੂੰ ਸੁਣਾ ਦੇਵਾਂ, ਮੈਂ ਬਰੀ ਹੋ ਜਾਵਾਂਗਾ। ਚੰਦਰਮਾ ਅਵਤਾਰ ਤੁਸੀਂ ਟੈਲੀ ਕਰ ਲੈਣੀ ਜੇ ਅੱਧੀ ਵੀ ਗ਼ਲਤੀ ਹੋ ਜਾਵੇ ਤਾਂ ਤੁਸੀਂ ਮੈਨੂੰ ਘੇਰ ਲੈਣਾ, ਤੁਸੀਂ ਗਿਆਨੀ ਜੀ ਕੋਲੋਂ ਕੱਢੀ ਏ ਮੈਂ ਘੋਟਾ ਲਾਇਆ, ਇਸ ਕਰਕੇ ਇਹਨੂੰ ਚੰਦਰਮਾ ਵਿਕਾਰ ਪੈਦਾ ਕਰਦਾ। ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਲਿਖਦੇ ਨੇ ਦਸਮ ਗ੍ਰੰਥ ਵਿਚ 'ਨਾਰ ਨਾ ਸੇਵ ਕਰੇ ਨਿਜ ਨਾਥੰ। ਲੀਨੋ ਹੀ ਰੋਸ ਫਿਰੇ ਜੀ ਸਾਥੰ। ਕਾਮਨ ਕਾਮ ਨਾ ਕਹੂੰ ਸੰਤਾਵੇ। ਕਾਮ ਬਿਨਾ ਕੋ ਕਾਮ ਨਾ ਆਵੇ।' ਮੈਂ ਅਰਥ ਨਹੀਂ ਕਰ ਸਕਦਾ। ਜੇ ਕੋਈ ਬਹੁਤ ਚਾਹਵਾਨ ਹੋਵੇ ਤਾਂ ਪਰਦੇ ਨਾਲ ਮੈਂ ਦੱਸ ਦੇਵਾਂਗਾ ਪਰ ਮੈਂ ਖੁਲਾਸਾ ਨਹੀਂ ਕਰਨਾ।

ਇਸੇ ਤਰ੍ਹਾਂ ਚੰਦਰਮਾ ਜਿਵੇਂ ਵਿਕਾਰ ਪੈਦਾ ਕਰਦਾ ਹੈ ਚਿੱਟੀ ਰਾਤ ਨੂੰ। ਅਸੀਂ ਜਦੋਂ ਵੀ ਚਿੱਟੀ ਚਮੜੀ ਦੇ ਨੇੜੇ ਹੁੰਦੇ ਹਾਂ ਤਾਂ ਸਾਡੇ ਅੰਦਰ ਜਵਾਰਭਾਟਾ ਦੀ ਤਰ੍ਹਾਂ ਕਾਮ ਦੀਆਂ ਛੱਲਾਂ ਪੈਦਾ ਹੁੰਦੀਆਂ ਨੇ, ਚਿੱਟੀ ਚਮੜੀ ਵੇਖਕੇ ਕਾਮ ਉਛਲਦਾ ਹੈ। ਗੁਰੂ ਕ੍ਰਿਪਾ ਕਰੇ ਜਿਹੜੇ ਨਾਮ ਨਾਲ ਜੁੜੇ ਹਨ। ਮੇਰੇ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਫ਼ੁਰਮਾਉਂਦੇ ਹਨ-ਗੁਰਮੁਖਾ ਉਹਨਾਂ ਦੇ ਉਪਰ ਇੰਨ੍ਹਾਂ ਛੱਲਾਂ ਦਾ ਕੋਈ ਅਸਰ ਨਹੀਂ, ਸੰਸਾਰ ਸਮੁੰਦਰ ਹੈ। ਬਾਣੀ ਦੀਆਂ ਪੰਗਤੀਆਂ ਹਨ। 'ਸੰਸਾਰ ਸਮੁੰਦੇ ਤਾਰ ਗੋਬਿੰਦੇ।' ਜਿਹੜੇ ਇਸ ਸੰਕਲਪ ਦੇ ਵਿਕਲਪ ਹਨ, ਇਹ ਜਿਹੜੇ ਗੁਰਮੁਖ ਪਿਆਰੇ ਗੁਰੂ ਦੇ ਮੰਤਰ ਨਾਲ ਜੁੜ ਗਏ ਹਨ, ਉਹ ਪਲ ਦੇ ਵਿਚ, ਅੱਖ ਦੇ ਝਮਕਣ ਦੇ ਵਿਚ ਤਰ ਗਏ ਹਨ।

ਕੋਈ ਹੋਆ ਕ੍ਰਮ ਰਤੁ

ਕੋਈ ਭਾਈ ਕਰਮਕਾਂਡੀ ਬਣ ਗਿਆ, ਕਰਮਕਾਂਡੀ ਤਿੰਨਾਂ ਕਰਮਾਂ ਦੇ ਅਧੀਨ ਕਰਮ ਕਾਂਡ। ਗੁਰਦੇਵ ਫ਼ੁਰਮਾਉਂਦੇ ਹਨ- 'ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥ ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥' ਕੋਈ ਕਰਮਕਾਂਡ ਨਾਲ ਪ੍ਰੇਮ ਕਰਦਾ ਹੈ।

ਕੋਈ ਤੀਰਥ ਨਾਇਆ॥

ਕੋਈ ਤੀਰਥਾਂ 'ਤੇ ਜਾ ਕੇ ਇਸ਼ਨਾਨ ਕਰਦੇ ਹਨ,

ਤੀਰਥ ਨਾਨੁ ਦਇਆ ਦਮ ਦਾਨ ਸੁ ਸੰਜਮ ਨੇਮ ਅਨੇਕ ਬਿਸੇਖੈ॥
ਬੇਦ ਪੁਰਾਨ ਕਤੇਬ ਕੁਰਾਨ ਜਿਮੀਨ ਜਮਾਨ ਸਬਾਨ ਕੇ ਪੇਖੈ॥
ਪਉਨ ਅਹਾਰ ਜਤੀ ਜਤ ਧਾਰ ਸਬੈ ਸੁ ਬਿਚਾਰ ਹਜਾਰਕ ਦੇਖੈ॥
ਸ੍ਰੀ ਭਗਵਾਨ ਭਜੇ ਬਿਨੁ ਭੂਪਤਿ ਏਕ ਰਤੀ ਬਿਨੁ ਏਕ ਨ ਲੇਖੈ॥
ਦਾਸੀਂ ਹਰਿ ਕਾ ਨਾਮੁ ਧਿਆਇਆ॥੧॥

ਜਿਹੜੇ ਦਾਸੀ ਨੇ, ਦਾਸੀ ਇਥੇ ਤੁਕ ਦਾ ਬਚਨ ਹੈ ਬਹੁ ਵਚਨ। ਪੰਗਤੀ ਭਾਈ ਸਾਹਿਬ ਨੇ ਠੀਕ ਪੜ੍ਹੀ ਹੈ, ਇਸ ਦਾ ਅਰਥ ਹੈ ਕਿ ਜਿਹੜੇ ਉਹਦੇ ਦਾਸ ਬਹੁਤੇ ਸਾਰੇ ਜਣੇ ਆਪਣੇ ਸਮੁੱਚ ਨਾਲ ਮਿਲ ਕੇ ਇਕ ਪ੍ਰਮਾਤਮਾ ਦੇ ਨਾਮ ਨਾਲ ਜੁੜਦੇ ਨੇ, ਧਿਆਨ ਕਰਦੇ ਨੇ।

ਬੰਧਨ ਕਾਟਨਹਾਰੁ ਸੁਆਮੀ॥

ਜਿਹੜਾ ਭਾਈ ਉਹ ਮਾਲਕ ਹੈ ਨਾ, ਬੰਧਨਾਂ ਨੂੰ ਕੱਟ ਦੇਂਦਾ ਹੈ, ਬੰਧਨਾਂ ਨੂੰ ਕੱਟਣ ਦੀ ਸਮੱਰਥਾ ਰੱਖਦਾ ਹੈ।

ਜਨ ਨਾਨਕੁ ਸਿਮਰੈ ਅੰਤਰਜਾਮੀ॥੨॥

ਗੁਰਦੇਵ ਫ਼ੁਰਮਾਉਂਦੇ ਹਨ— ਸਿਖਾ ਦਾਸ ਬਣ ਕੇ ਤੂੰ ਵੀ ਅੰਦਰ ਦੀ ਜਾਣਨ ਵਾਲੇ ਪ੍ਰਮਾਤਮਾ ਦਾ ਸਿਮਰਨ ਕਰ, ਉਹਦੇ ਨਾਲ ਜੁੜ। ਗੁਰਦੇਵ ਸਾਡੇ 'ਤੇ ਕ੍ਰਿਪਾ ਕਰਨ ਅਸੀਂ

ਵੀ ਕਰਮ ਤੋਂ, ਕਾਂਡ ਤੋਂ, ਤੀਰਥਾਂ ਦੇ ਚੱਕਰ ਤੋਂ ਛੁੱਟ ਕੇ ਉਸ ਪ੍ਰਮਾਤਮਾ ਦੇ ਨਾਮ ਨਾਲ ਜੁੜੀਏ, ਤਾਂਕਿ ਸੰਸਾਰ ਦੀਆਂ ਇਸ ਸੰਕਲਪਾਂ ਤੇ ਵਿਕਲਪਾਂ ਦੀਆਂ ਲਹਿਰਾਂ ਸਾਨੂੰ ਡੋਬ ਨਾ ਦੇਣ। ਇਹ ਗੁਰੂ ਮਹਾਰਾਜ ਦੇ ਚਰਨਾਂ ਵਿਚ ਅਰਦਾਸ ਬੇਨਤੀ ਹੈ, ਸਤਿਗੁਰੂ ਪਾਤਿਸ਼ਾਹ ਸਾਡੇ ਸਾਰਿਆਂ 'ਤੇ ਦਇਆ ਕਰਨ।

ਬੰਧਨ ਕਾਟਨਹਾਰੁ ਸੁਆਮੀ ॥
ਜਨ ਨਾਨਕ ਸਿਮਰੈ ਅੰਤਰਜਾਮੀ ॥੨॥੩॥੫੭॥

ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ ॥

